# ਪੰਜਾਬੀ, ਪਾਕਿਸਤਾਨ ਵਿਚ

ਮੁਹੰਮਦ ਅਫਜ਼ਲ ਖਾਨ
(ਐਡੀਟਰ ਪੰਜ ਦਰਿਆ ਲਾਹੌਰ)

ਇਹ ਪੇਪਰ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ 10, 11 ਸਤੰਬਰ 1960 ਨੂੰ ਕੰਪਨੀ ਬਾਗ਼ ਅੰਮ੍ਰਿਤਸਰ ਵਿਖੇ ਹੋ ਰਹੀ ਚੌਥੀ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ ਸਮੇਂ 'ਭਾਰਤੀ ਤੇ ਪਾਕਿਸਤਾਨੀ ਪੰਜਾਬੀ ਲੇਖਕਾਂ ਦੀ ਕਨਵੈਨਸ਼ਨ' ਵਿਚ ਪੜ੍ਹਨ ਲਈ ਲਿਖਿਆ ਗਿਆ !

1/PD



# ਪੰਜਾਬੀ, ਪਾਕਿਸਤਾਨ ਵਿਚ

(ਮੁਹੰਮਦ ਅਫ਼ਜ਼ਲ ਖਾਨ, ਐਡੀਟਰ ਪੰਜ ਦਰਿਆ ਲਾਹੌਰ)

ਮਾਨ ਯੋਗ ਪ੍ਰਧਾਨ ਜੀ, ਸੱਜਣੋ ਤੇ ਬਜ਼ੁਰਗੋ !

ਕਲ ਦੀ ਗੱਲ ਏ, ਜਦ ਰੈਡ ਕਲਿਫ਼ ਨੇ ਪੰਜਾਬ ਦੇ ਦੋ ਟੋਟੇ ਕੀਤੇ ਸਨ। ਕੌਣ ਕਹਿ ਸਕਦਾ ਸੀ ਕਿ ਏਸ ਭੰਨ-ਤੋੜ ਦਾ ਇਕ ਫ਼ਾਇਦਾ ਇਹ ਹੋ ਜਾਏਗਾ ਕਿ ਪੰਜਾਬੀ ਜ਼ਬਾਨ ਜਿਹੜੀ ਹਜ਼ਰਤ ਬਾਵਾ ਫ਼ਰੀਦ, ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਵਾਰਸ ਸ਼ਾਹ ਤੇ ਅਲੀ-ਹੈਦਰ ਜਿਹੇ ਵਲੀਆਂ, ਦਰਵੇਸ਼ਾਂ ਤੇ ਨੇਕ ਬੰਦਿਆਂ ਦੀ ਮਾਤ ਬੋਲੀ ਹੋਣ ਦੇ ਬਾਵਜੂਦ ਸਿੱਖਾਂ ਦੀ ਬੋਲੀ ਸਮਝ ਕੇ ਨਜ਼ਰੋਂ ਲੱਥੀ ਪਈ ਸੀ, ਮੁੜ ਅੱਖਾਂ ਦਾ ਨੂਰ ਬਣ ਜਾਏਗੀ ਤੇ ਮੁਸਲਮਾਨ ਇਹ ਸੋਚਣ ਲਗ ਪੈਣਗੇ ਕਿ ਪੰਜਾਬੀ ਜੇ ਨਿਰੀ ਸਿੱਖਾਂ ਦੀ ਬੋਲੀ ਹੁੰਦੀ ਤਾਂ ਉਹਨਾਂ ਦੇ ਨਾਲ ਟੁਰ ਜਾਂਦੀ, ਏਧਰ ਨਾ ਰਹਿੰਦੀ, ਸੋ ਨਿਰਾ ਸਿੱਖਾਂ ਤੇ ਨਹੀਂ, ਇਹਦਾ ਸਾਡੇ ਤੇ ਵੀ ਕੁਝ ਹੱਕ ਏ।

ਪੰਜਾਬ ਦੇ ਦੋ ਟੋਟੇ ਹੋਣ ਨਾਲ ਏਥੇ ਜਦੋਂ ਤਬਾਹੀ ਆਈ, ਜੋ ਘਲੂਘਾਰਾ ਹੋਇਆ, ਜਿਵੇਂ ਹਜ਼ਾਰਾਂ ਫੁੱਲਾਂ ਦੀ ਸ਼ੋਖੀ ਤੇ ਕਲੀਆਂ ਦੀ ਮੁਸਕਾਨ ਲੁੱਟੀ ਗਈ, ਉਹਨਾਂ ਬਾਤਾਂ ਦਾਂ ਜ਼ਿਕਰ ਅੱਜ ਵੀ ਕਰਦਿਆਂ ਦਿਲ ਕੰਬ ਜਾਂਦੇ ਹਨ।

ਜਦ ਇਹ ਹਨੇਰੀ ਲੱਥੀ, ਹੋਸ਼-ਹਵਾਸ ਕੁਝ ਟਿਕਾਣੇ ਔਣ ਲਗੇ, ਜਾਨ ਦਾ ਸਹਿੰਸਾ ਕੁਝ ਦੂਰ ਹੋਣ ਲੱਗਾ ਤੇ ਫੇਰ ਦੂਸਰੇ ਕੰਮਾਂ ਕਾਜਾਂ ਦੇ ਨਾਲ ਮਾਤ ਬੋਲੀ ਵਲ ਵੀ ਧਿਆਨ ਪਿਆ।

ਸਭ ਤੋਂ ਪਹਿਲਾਂ ਮੀਆਂ ਮੌਲਾ ਬਖਸ਼ ਕੁਸ਼ਤਾ ਹੁਰਾਂ ਏਧਰ ਧਿਆਨ ਦਿਤਾ। ਉਹਨਾਂ ਆਪਣੇ ਮਕਾਨ ਤੇ ਮਈ 1950 ਵਿਚ ਇਕ ਜਲਸਾ ਬੁਲਾਇਆ, ਜਿਸ ਵਿਚ ਪੰਜਾਬੀ ਬੋਲੀ ਨਾਲ ਪਿਆਰ ਰੱਖਣ ਵਾਲੇ ਕੁਝ ਚੋਣਵੇਂ ਅਦੀਬਾਂ ਤੇ ਸ਼ਾਇਰਾਂ ਨੂੰ ਬੁਲਾ–

ਇਆ ਗਿਆ, ਜਿਹਨਾਂ ਵਿਚ ਮੌਲਾਨਾ ਅਬਦੁਲ ਮਜੀਦ ਸਾਲਕ, ਪ੍ਰੋ: ਵਹੀਦੁਲ ਦੀਨ ਐਮ. ਏ., ਪ੍ਰੋ: ਇਲਮ-ਉਲਦੀਨ ਸਾਲਕ ਐਮ. ਏ., ਖਵਾਜਾ ਦਿਲ ਮੁਹੰਮਦ ਐਮ. ਏ., ਮਕਬੂਲ ਅਨਵਰ ਦਾੜਵੀ, ਉਸਤਾਦ ਹਮਦਮ, ਬਾਬੂ ਫ਼ੀਰੋਜ਼ੁਲਦੀਨ ਸ਼ਰਫ਼ ਆਦਿ ਸ਼ਾਮਲ ਹੋਏ ਤੇ 'ਪੰਜਾਬੀ ਦਰਬਾਰ' ਦੀ ਨੀਂਹ ਧਰੀ ਗਈ।

ਏਸ ਮਜਲਸ ਦੇ ਪਹਿਲੇ ਸਦਰ 'ਕੁਸ਼ਤਾ' ਹੋਰੀਂ ਤੇ ਜਨਰਲ ਸਕੱਤਰ ਪ੍ਰੋ: ਵਹੀਦੁਲ ਦੀਨ ਐਮ. ਏ., ਚੁਣੇ ਗਏ ਤੇ ਇਹਦੇ ਜਲਸੇ ਮੁਖਤਲਿਫ ਥਾਵਾਂ ਤੇ ਹੁੰਦੇ ਰਹੇ।

1951 ਵਿਚ ਉਹਨਾਂ ਪੰਜਾਬੀ ਅਨਾਰਜ਼ (ਗਿਆਨੀ) ਦੇ ਇਮਤਿਹਾਨ ਵਲ ਧਿਆਨ ਦੇਂਦਿਆਂ ਹੋਇਆਂ ਐਂਗਲੋ-ਪੰਜਾਬੀ ਕਾਲਜ ਜਾਰੀ ਕੀਤਾ ਤੇ ਆਪ ਪੜ੍ਹਾਉਂਦੇ ਰਹੇ। ਫੇਰ ਉਸਤਾਦ ਹਮਦਮ ਨਾਲ ਕੰਮ ਕਰਨ ਲਗੇ ਤੇ ਇੰਜ ਉਹਨਾਂ ਨੌਜਵਾਨਾਂ ਨੂੰ, ਜਿਹੜੇ ਦਸਵੀਂ ਕਰ ਕੇ ਜਾਂ ਦਸਵੀਂ ਤੱਕ ਪਹੁੰਚ ਕੇ ਕਿਸੇ ਨੌਕਰੀ ਜਾਂ ਕਾਰੋਬਾਰ ਵਿੱਚ ਰੁਝ ਗਏ, ਇਸ ਪਾਸੇ ਵੱਲ ਧਿਆਨ ਦਵਾਇਆ। ਜਦ 1953 ਵਿੱਚ ਉਹ ਜ਼ਿਆਦਾ ਕਮਜ਼ੋਰ ਹੋ ਗਏ ਤਾਂ ਇਹ ਭਾਰ ਮੇਰੇ ਮੋਢਿਆਂ ਤੇ ਆ ਪਿਆ ਤੇ ਮੈਨੂੰ ਖੁਸ਼ੀ ਏ ਕਿ ਉਹਨਾਂ ਜਿਹੜੀ ਇਹ ਇਲਮ ਦੀ ਜੋਤ ਜਗਾਈ ਸੀ, ਇਹਦੀ ਲੋਅ ਦਿਨੋਂ ਦਿਨ ਵੱਧ ਰਹੀ ਏ। ਇਹ ਬੂਟਾ ਜਿਹੜਾ ਉਹਨਾਂ ਲਾਇਆ ਸੀ, ਰੱਬ ਦੀ ਮਿਹਰ ਨਾਲ ਇਕ ਘਣਛਾਵਾਂ ਦਰਖੱਤ ਬਣ ਰਿਹਾ ਏ।

ਓਦੋਂ ਪੰਜਾਬੀ ਦੇ ਪਹਿਲੇ, ਦੂਸਰੇ ਜਾਂ ਤੀਸਰੇ ਦਰਜੇ ਦੇ ਇਮਤਿਹਾਨਾਂ ਵਲ ਲੋਕਾਂ ਦਾ ਧਿਆਨ ਬੜਾ ਘਟ ਸੀ। ਐਵੇਂ ਨਾਂ-ਧਰੀਕ ਤਾਲਬ ਇਲਮ ਸ਼ਰੀਕ ਹੁੰਦੇ ਸਨ ਤੇ ਜ਼ਿਆਦਾ ਤਰ ਉਰਦੂ ਜਾਂ ਫਾਰਸੀ ਦੇ ਇਮਤਿਹਾਨ ਦੇਂਦੇ ਸਨ, ਪਰ ਹੁਣ ਪੰਜਾਬੀ ਫਾਜ਼ਲ ਜਾਂ ਗਿਆਨੀ ਦਾ ਇਮਤਿਹਾਨ ਚੋਖਾ ਮਕਬੂਲ ਹੋ ਰਿਹਾ ਏ। ਏਸ ਬਾਰੇ ਪਿਛਲੇ ਸਾਲ ਦੀ ਸਰਕਾਰੀ ਰੀਪੋਰਟ ਇਹ ਏ:

ਕਿ 1955 ਵਿਚ 190 ਤਾਲਬ ਇਲਮ ਫਾਜ਼ਲ ਪੰਜਾਬੀ (ਗਿਆਨੀ) ਦੇ ਇਮਤਿਹਾਨ ਵਿਚ ਸ਼ਰੀਕ ਹੋਏ, ਜਿਨ੍ਹਾਂ ਚੋਂ 49 ਪਾਸ ਹੋਏ, ਨਤੀਜਾ 25.7 ਫੀ ਸਦੀ ਰਿਹਾ। 1956 ਵਿਚ 185 ਤਾਲਬ ਇਲਮਾਂ ਇਮਤਿਹਾਨ ਦਿਤਾ, ਜਿਨ੍ਹਾਂ ਚੋਂ 58 ਪਾਸ ਹੋਏ, ਨਤੀਜਾ 31.3 ਫੀ ਸਦੀ ਰਿਹਾ। 1957 ਵਿਚ 271 ਤਾਲਬ ਇਲਮਾਂ ਇਮਤਿਹਾਨ ਦਿਤਾ, ਉਨ੍ਹਾਂ ਚੋਂ 188 ਪਾਸ ਹੋਏ, ਨਤੀਜਾ 69.3 ਫੀ ਸਦੀ ਰਿਹਾ। 1958 ਵਿਚ 431 ਤਾਲਮ ਇਲਮਾਂ ਇਮਤਿਹਾਨ ਦਿਤਾ, ਜਿਹਨਾਂ ਚੋਂ 252 ਪਾਸ ਹੋਏ, ਨਤੀਜਾ 58·4 ਫੀ ਸਦੀ ਸੀ। 1959 ਵਿੱਚ 1176 ਸ਼ਰੀਕ ਹੋਏ, ਜਿਹਨਾਂ ਚੋਂ 761 ਪਾਸ ਹੋਏ, ਨਤੀਜਾ 596. ਫੀ ਸਦੀ ਰਿਹਾ।

ਤੇ ਐਤਕਾਂ 1960 ਵਿਚ 2150 ਮੁੰਡਿਆਂ ਕੁੜੀਆਂ ਫਾਜ਼ਲ ਪੰਜਾਬੀ ਜਾਂ ਗਿਆਨੀ ਦਾ ਇਮਤਿਹਾਨ ਦਿਤਾ ਏ। ਬੋਰਡ ਵਲੋਂ ਅਜੇ ਨਤੀਜਾ ਸ਼ਾਇਆ ਨਹੀਂ ਹੋਇਆ, ਪਰ ਉਮੀਦ ਏ ਕਿ ਚੰਗਾ ਰਵੇਗਾ। ਖੁਸ਼ੀ ਦੀ ਗਲ ਏ ਕਿ ਏਸ ਤਰੱਕੀ ਤੇ ਕਾਮਯਾਬੀ ਦਾ ਸਿਹਰਾ ਐਂਗਲੋ-ਪੰਜਾਬੀ ਕਾਲਜ ਦੇ ਸਿਰ ਏ, ਕਿਉਂ ਜੋ ਏਸ ਇਮਤਿਹਾਨ ਵਿਚ ਸ਼ਰੀਕ ਹੋਣ ਵਾਲੇ ਤੁਲਬਾ ਤੇ ਤੁਲਬਾਤ ਦਾ ਘਟੋ ਘਟ ਤੀਜਾ ਹਿੱਸਾ ਬਲਕਿ ਏਸ ਤੋਂ ਵੀ ਵਧ ਕਲੇ ਏਸ ਕਾਲਜ ਦਾ ਹੁੰਦਾ ਏ ਤੇ ਇਲਮੀ ਤਰੱਕੀ ਦੇ ਚਾਹਵਾਨਾਂ ਦਾ ਏਸ ਇਮਤਿਹਾਨ ਵਲ ਧਿਆਨ ਦਿਨੋ ਦਿਨ ਵਧ ਰਿਹਾ ਏ।

ਪਾਕਿਸਤਾਨ ਬਣਨ ਤੋਂ ਪਹਿਲਾਂ ਅਬਦੁਲ-ਮਜੀਦ ਭੱਟੀ ਹੋਰੀਂ ਉਰਦੂ ਦੇ ਅਦੀਬ, ਪੰਜਾਬੀ ਨਹੀਂ ਸਨ ਲਿਖਦੇ, ਪਰ ਪਾਕਿਸਤਾਨ ਬਣਨ ਤੇ ਉਹ ਪੰਜਾਬੀ ਵੀ ਲਿਖਣ ਲਗ ਪਏ ਤੇ ਉਹਨਾਂ ਇੰਜ ਤੇ ਏਨਾ ਲਿਖਿਆ ਕਿ ਕੋਈ ਗਿਣਨ ਗੋਚਰਾ ਅਦਬੀ ਰਸਾਲਾ ਜਾਂ ਅਖਬਾਰ ਅਜਿਹਾ ਨਾ ਰਿਹਾ ਜਿਹਦੇ ਵਿਚ ਉਹਨਾਂ ਦੇ ਪੰਜਾਬੀ ਮੁਆਸ਼ਰੇ ਬਾਰੇ ਲਿਖੇ ਲੇਖ ਜਾਂ ਗੀਤ ਨਾ ਛਪੇ ਹੋਣ। ਖਾਸ ਕਰ ਕੇ ਪਾਕਿਸਤਾਨ ਰੇਡੀਓ ਨੂੰ ਉਹਨਾਂ ਦੀ ਦੇਣ ਬੜੀ ਮਾਨਯੋਗ ਏ। ਰੇਡੀਓ ਦੇ 'ਚਨਾਬ-ਰੰਗ' ਤੇ 'ਦੇਸ-ਪੰਜਾਬ' ਦੇ ਸਿਲਸਿਲੇ ਇਹਨਾਂ ਹੀ ਸ਼ੁਰੂ ਕਰਾਏ ਤੇ ਆਪ ਹੀ ਜ਼ਿਆਦਾ ਤਰ ਨਿਭਾਏ। ਲੋਕ ਗੀਤਾਂ ਦੀ ਹੁਣ ਛਾਣ ਬੀਣ ਇਹਨਾਂ ਦਾ ਖਾਸ ਮੌਜ਼ੂ ਏ।

ਸਤੰਬਰ 1951 ਤੋਂ ਡਾਕਟਰ ਫ਼ਕੀਰ ਮੁਹੰਮਦ ਫ਼ਕੀਰ ਹੋਰਾਂ ਪੰਜਾਬੀ ਮਾਸਕ ਪੱਤਰ 'ਪੰਜਾਬੀ' ਉਰਦੂ ਅੱਖਰਾਂ ਵਿਚ ਜਾਰੀ ਕਰ ਕੇ ਇਕ ਬਹੁਤ ਵੱਡੀ ਘਾਟ ਨੂੰ ਪੂਰਾ ਕੀਤਾ। ਤੇ ਏਸ ਰਾਹੀਂ ਉਹਨਾਂ ਉਰਦੂ ਦੇ ਚੋਣਵੇਂ ਅਦੀਬਾਂ ਤੇ ਸ਼ਾਇਰਾਂ ਤੋਂ ਪੰਜਾਬੀ ਵਿਚ ਮਜ਼ਮੂਨ ਲਿਖਵਾ ਕੇ ਪੰਜਾਬੀ ਮਾਤ ਬੋਲੀ ਅਣਮੁਲੀ ਤੇ ਸਨਮਾਨ ਯੋਗ ਸੇਵਾ ਕੀਤੀ। ਇਹਨਾਂ ਵਿਚ ਮੌਲਾਨਾ ਜ਼ਫਰ ਅਲੀ ਖਾਂ, ਮੌਲਾਨਾ ਅਬਦੁਲ ਮਜੀਦ ਸਾਲਕ, ਡਾ: ਮੁਹੰਮਦੁਲ ਤਾਸੀਰ, ਪ੍ਰੋ: ਆਬਦਅਲੀ ਆਬਦ, ਹਮੀਦ ਨਜ਼ਾਮੀ, ਸ਼ੋਰਸ਼ ਕਾਸ਼ਮੀਰੀ, ਮੌਲਾਨਾ ਗੁਲਾਮ ਰਸੂਲ ਮਿਹਰ, ਨਜ਼ਰ ਫਾਤਮਾ ਬੀ. ਏ. ਬੀ. ਟੀ. ਚੌਧਰੀ ਮੁਹੰਮਦ ਅਕਬਰ ਖਾਂ ਬੀ. ਏ. ਆਨਰਜ਼ ਐਲ. ਐਲ. ਬੀ, ਅਬਦੁਲ ਮਜੀਦ ਭੱਟੀ, ਸਜਾਦ ਹੈਦਰ ਐਮ. ਏ. ਵਰਗੇ ਉਰਦੂ ਦੇ ਚੋਟੀ ਦੇ ਅਦੀਬ ਤੇ ਸ਼ਾਇਰ ਸ਼ਾਮਲ ਸਨ।

ਨਵੰਬਰ 1953 ਵਿਚ ਮੀਰ ਮੁਹੰਮਦ ਦੀਨ ਮੀਰ ਜਲਾਲਪੁਰੀ ਨੇ ਸਪਤਾਹਕ ਅਖਬਾਰ 'ਪਾਕ-ਪੰਜਾਬੀ' ਜਾਰੀ ਕੀਤਾ, ਪਰ ਇਹ ਜ਼ਿਆਦਾ ਦਿਨ ਜ਼ਿੰਦਾ ਨਾ ਰਹਿ ਸਕਿਆ।

1954 ਤੋਂ ਲਾਹੌਰ ਦੇ ਮਸ਼ਹੂਰ ਤੇ ਕਸੀਰ ਉਲਇਸ਼ਾਤ ਅਖਬਾਰ 'ਇਮਰੋਜ਼'

ਲਾਹੌਰ ਨੇ ਹਰ ਹਫ਼ਤੇ ਅੱਧਾ ਸਫ਼ਾ ਪੰਜਾਬੀ ਲਈ ਵਕਫ਼ ਕੀਤਾ ਹੋਇਆ ਏ ਜੋ ਸਤ ਸਾਲ ਤੋਂ ਬਰਾਬਰ 'ਗੱਲ-ਬਾਤ' ਦੇ ਨਾਮ ਨਾਲ ਛਪ ਰਿਹਾ ਏ, ਤੇ ਏਸ ਵਿਚ ਖ਼ਾਅਜ਼ ਬੜੇ ਸੋਹਣੇ ਸੁਚੱਜੇ ਇਲਮੀ, ਅਦਬੀ ਮਜ਼ਮੂਨ ਅਫ਼ਸਾਨੇ ਨਜ਼ਮਾਂ ਗੀਤ ਵਗੈਰਾ ਛੱਪ ਰਹੇ ਹਨ।

1953 ਵਿਚ ਪੰਜਾਬ ਲਿਟਰੇਰੀ ਲੀਗ ਲਾਹੌਰ ਨੇ 'ਵਾਰਸ ਸ਼ਾਹ ਡੇ' ਮਨਾਂਦਿਆਂ ਹੋਇਆਂ ਵਾਈ. ਐਮ. ਸੀ. ਏ, ਹਾਲ ਵਿਚ ਮਿਸਟਰ ਮਜ਼ਹਰ ਅਲੀ ਖਾਨ ਐਡੀਟਰ ਪਾਕਸਤਾਨ ਟਾਈਮਜ਼ ਦੀ ਸਦਾਰਤ ਵਿਚ ਇਕ ਬੜਾ ਭਾਰਾ ਜਲਸਾ ਕੀਤਾ। ਜਿਸ ਵਿਚ ਚੋਟੀ ਦੇ ਅਦੀਬਾਂ ਤੇ ਸ਼ਾਇਰਾਂ ਹਿੱਸਾ ਲਿਆ। ਏਸ ਜਲਸੇ ਵਿਚ ਕੁਸ਼ਤਾ ਹੋਰੀਂ ਪੰਜਾਬੀ ਦੇ ਇਕ ਮਾਨ ਯੋਗ ਬਜ਼ੁਰਗ ਦੀ ਹੈਸੀਅਤ ਵਿਚ ਸ਼ਾਮਲ ਹੋਏ ਤੇ ਇਹ ਉਨ੍ਹਾਂ ਦੀ ਆਖਰੀ ਮਜਲਸ ਬੈਠਕ ਸੀ।

ਏਸੇ ਸਾਲ ਮਿਸਟਰ ਮੁਹੰਮਦ ਅਫ਼ਜ਼ਲ ਸੈਕਰੇਟਰੀ ਬੋਰਡ ਆਫ਼ ਸੈਕੰਡਰੀ ਐਜੂਕੇਸ਼ਨ, ਮੌਲਾਨਾ ਅਬਦੁਲ ਮਜੀਦ ਸਾਲਕ ਤੇ ਮਿਸਟਰ ਮਸਊਦ ਸੀ. ਐਸ. ਪੀ. ਦੀ ਕੋਸ਼ਿਸ਼ ਨਾਲ 'ਪੰਜਾਬੀ ਕਲਚਰਲ ਸੁਸਾਇਟੀ' ਕਾਇਮ ਹੋਈ। ਜਿਸ ਦੇ ਸਦਰ, ਮੌਲਾਨਾ ਸਾਲਕ, ਸਕੱਤਰ ਮਿਸਟਰ ਅਫ਼ਜ਼ਲ, ਖਜ਼ਾਨਚੀ ਚੌਧਰੀ ਮੁਹੰਮਦ ਇਸਮਾਈਲ ਭੱਟੀ ਐਡਵੋਕੇਟ ਤੇ ਐਗਜ਼ੈਕਟਿਵ ਦੇ ਮੈਂਬਰ ਮਿਸਟਰ ਮਸਊਦ ਸੀ. ਐਸ. ਪੀ. ਸੂਫ਼ੀ ਤਬੱਸਮ ਐਮ. ਏ., ਪ੍ਰੋ: ਮੁਹੰਮਦ ਸਫ਼ਦਰ ਐਮ. ਏ. ਪ੍ਰੋ: ਅਜ਼ੀਜ਼ੁਉਲ-ਮਿਹਰ ਭੱਟੀ ਐਮ. ਏ. ਖਿਜ਼ਰ ਤਮਹਿਮੀ ਐਡਵੋਕੇਟ, ਅਬਦੁਲ ਮਜੀਦ ਭਟੀ, ਡਾਕਟਰ ਫਕੀਰ ਮੁਹੰਮਦ ਫਕੀਰ, ਹਕੀਮ ਨਾਸਰ, ਜੋਸ਼ਵਾ ਫਜ਼ਲਦੀਨ ਐਡਵੋਕੇਟ ਤੇ ਰਾਕਮ ਮੁਹੰਮਦ ਅਫ਼ਜ਼ਲ ਖਾਨ ਸ਼ਾਮਲ ਸਨ।

ਏਸ ਸੁਸਾਇਟੀ ਦੇ ਪਰਬੰਧ ਹੇਠ ਓਪਨ ਏਅਰ ਥੇਟਰ ਲਾਰੰਸ ਬਾਗ਼ ਵਿਚ ਇਕ ਬੜਾ ਭਾਰਾ ਕਵੀ ਦਰਬਾਰ ਹੋਇਆ। ਜਿਸ ਵਿਚ ਪੰਜਾਬੀ ਦੇ ਚੋਣਵੇਂ ਸ਼ਾਇਰਾਂ ਦੇ ਸਿਵਾ ਉਰਦੂ ਦੇ ਨਾਮਵਰ ਸ਼ਾਇਰਾਂ ਅਬੁਲਅਸਰ ਹਫ਼ੀਜ਼ ਜਾਲੰਧਰੀ, ਮੌਲਾਨਾ ਸਾਲਕ ਤੇ ਕੀਊਮ ਨਜ਼ਰ ਐਮ. ਏ. ਵਗੈਰਾ ਨੇ ਪੰਜਾਬੀ ਬੋਲੀ ਨੂੰ ਅਪਣਾਂਦਿਆਂ ਹੋਇਆਂ ਆਪਣਾ ਪੰਜਾਬੀ ਕਲਾਮ ਸੁਣਾਇਆ।

ਏਸ ਦਰਬਾਰ ਦੇ ਖਾਸ ਮਹਿਮਾਨ ਮਲਕ ਫ਼ੀਰੋਜ਼ ਖਾਂ ਨੂਨ ਵਜ਼ੀਰ ਆਲਾ ਪੰਜਾਬ ਸਨ, ਜਿਹਨਾਂ ਇਸ ਕਵੀ ਦਰਬਾਰ ਨੂੰ ਬੜਾ ਸਲਾਹਿਆ ਤੇ ਪੰਜਾਬੀ ਅਦਬ ਦੀ ਤਰੱਕੀ ਲਈ ਹਰ ਕੋਸ਼ਸ਼ ਵਿਚ ਸਰਕਾਰੀ ਮਦਦ ਦਾ ਵਾਅਦਾ ਕੀਤਾ। ਪਰ ਪੰਜਾਬੀ ਕਲਚਰਲ ਸੁਸਾਇਟੀ ਆਪਣੇ ਕੰਮ ਨੂੰ ਪੂਰੀ ਤਰ੍ਹਾਂ ਜਾਰੀ ਨਾ ਰਖ ਸਕੀ। ਵਰ੍ਹੇ ਛਿਮਾਹੀ

ਮੀਟਿੰਗ ਹੁੰਦੀ ਤੇ ਮਤੇ ਪਾਸ ਹੁੰਦੇ ਰਹੇ, ਯਾ ਨਵੇਂ ਅਹੁਦੇਦਾਰ ਬਣਦੇ ਰਹੇ ਪਰ ਅਮਲੀ ਤੌਰ ਤੇ ਉਹ ਬੇਜਾਨ ਜਹੀ ਹੋ ਗਈ।

ਦਸੰਬਰ 1957 ਵਿਚ ਪੰਜਾਬੀ ਮਜਲਸ ਦੀ ਨੀਂਹ ਧਰੀ ਗਈ। ਜਿਦਾ ਉਰਦੂ ਦੀਆਂ ਅਦਬੀ ਮਜਲਸਾਂ ਵਾਂਗੂ ਹਫਤਾਵਾਰ ਜਲਸਾ ਐਂਗਲੋਂ ਪੰਜਾਬੀ ਕਾਲਜ ਵਿਚ ਹੋਣ ਲੱਗਾ। ਜਿਸ ਵਿਚ ਇਕ ਮਜ਼ਮੂਨ ਯਾ ਅਫਸਾਨਾ, ਇਕ ਨਜ਼ਮ ਤੇ ਗ਼ਜ਼ਲ ਪੜ੍ਹੇ ਜਾਂਦੇ ਤੇ ਉਸ ਤੇ ਖੁਲ੍ਹੀ ਡੁਲ੍ਹੀ ਤਨਕੀਦ ਕੀਤੀ ਜਾਂਦੀ। ਫੇਰ ਏਸ ਮਜਲਸ ਦੀ ਐਡਹਾਕ (ਕੰਮ ਚਲਾਊ) ਕਮੇਟੀ ਬਣਾਈ ਗਈ। ਜਿਹਦੇ ਮੈਂਬਰ ਇਹ ਸਨ:—

ਪ੍ਰੋ: ਸਫਦਰ ਐਮ. ਏ., ਚੌਧਰੀ ਮੁਹੰਮਦ ਅਕਬਰ ਖਾਨ ਬੀ. ਏ., ਡਾਕਟਰ ਸਲੀਮਉਲਰਹਿਮਾਨ, ਮਿਸਟਰ ਜ਼ਫਰ ਇਕਬਾਲ ਵਕੀਲ, ਹਕੀਮ ਨਾਸਰ, ਮਿਸਟਰ ਅਨੀਸ ਨਾਗੀ ਤੇ ਰਾਕਮ ਮੁਹੰਮਦ ਅਫਜ਼ਲ ਖਾਨ। ਏਸ ਕਮੇਟੀ ਨੇ ਮਜਲਸ ਦਾ ਦਸਤੂਰ ਬਣਾ ਕੇ ਆਮ ਅਜਲਾਸ ਵਿਚ ਪੇਸ਼ ਕੀਤਾ। ਜਿਹੜਾ ਥੋੜੀ ਜਿਹੀ ਅਦਲਾ ਬਦਲੀ ਦੇ ਬਾਅਦ ਮਨਜ਼ੂਰ ਕਰ ਲਿਆ ਗਿਆ। ਇਹਦੇ ਬਾਅਦ ਇੰਤਜਾਮੀਆ ਕਮੇਟੀ ਚੁਣੀ ਗਈ, ਜੋ ਇਹ ਸੀ :

ਪਰੋਫੈਸਰ ਮੁਹੰਮਦ ਸਫਦਰ, ਚੌਧਰੀ ਮੁਹੰਮਦ ਅਕਬਰ ਖਾਨ, ਡਾ: ਸਦੀਕ, ਮਿਸਟਰ ਅਕਮਲ ਅਲੀਮੀ ਐਮ. ਏ., ਸਾਦਕ ਅਲੀ ਆਜਜ਼, ਮੁਹੰਮਦ ਅਫਜ਼ਲ ਖਾਨ, ਅਨੀਸ ਨਾਗੀ ਤੇ ਅਬਦੁਲ ਹਕ ਖਾਲੀ।

ਮਜਲਸ ਵਲੋਂ ਪੜ੍ਹੇ ਜਾਣ ਵਾਲੇ ਲੇਖਾਂ ਤੇ ਨਜ਼ਮਾਂ, ਗਜ਼ਲਾਂ ਦਾ ਇਕ ਮਜਮੂਆ 'ਪੰਜਾਬ ਰੰਗ' ਦੇ ਨਾਮ ਤੇ ਛਪਿਆ। ਪਰ ਹਕੂਮਤ ਨੇ ਏਸ ਮਜਲਸ ਨੂੰ ਬਾਅਜ਼ ਮੈਂਬਰਾਂ ਦੀਆਂ ਮੁਸ਼ਤਬਾ ਸਰਗਰਮੀਆਂ ਦੇ ਸਬਬੋਂ ਖਿਲਾਫ਼ ਕਾਨੂੰਨ ਕਰਾਰ ਦੇ ਕੇ ਬੰਦ ਕਰ ਦਿੱਤਾ।

1956 ਵਿਚ ਪ੍ਰੋ: ਸਾਲਕ ਤੇ ਡਾਕਟਰ ਮੁਹੰਮਦ ਬਾਕਰ ਐਮ. ਏ-ਪੀ-ਐਚ-ਡੀ, ਹੋਰਾਂ 'ਪੰਜਾਬੀ ਅਦਬੀ ਐਕਾਡਮੀ' ਦੀ ਨੀਂਹ ਧਰੀ ਤੇ ਹਕੂਮਤ ਕੋਲੋਂ ਇਮਦਾਦ ਦੀ ਮੰਗ ਕੀਤੀ। ਸੋ ਬੜੀ ਖੁਸ਼ੀ ਤੇ ਫ਼ਖ਼ਰ ਦੀ ਗੱਲ ਏ ਕਿ ਏਸ ਐਕਾਡਮੀ ਨੂੰ ਹਕੂਮਤ ਮਗਰਬੀ ਪਾਕਸਤਾਨ ਨੇ ਪੰਜੀ ਹਜ਼ਾਰ ਰੁਪੈ ਸਾਲ ਦੀ ਤੇ ਮਰਕਜ਼ੀ ਹਕੂਮਤ ਪਾਕਸਤਾਨ ਨੇ ਵੀ ਪੰਜੀ ਹਜ਼ਾਰ ਰੁਪੈ ਸਾਲ ਦੀ ਇਮਦਾਦ ਦਿਤੀ ਏ। ਏਸ ਇਮਦਾਦ ਵਿਚ ਅਗੋਂ ਤੋਂ ਹੋਰ ਵਾਧੇ ਦੀ ਢੇਰ ਆਸ ਏ ਤੇ ਇਹ ਏਡੀ ਵੱਡੀ ਮੱਦਦ ਏ ਜਿਹੜੀ ਉਧਰ ਮਸ਼ਰਕੀ ਪੰਜਾਬ ਵਲ ਸ਼ਾਇਦ ਕਿਸੇ ਵੀ ਇਕ ਮਜਲਸ ਯਾ ਐਕਾਡਮੀ ਨੂੰ ਅਜ ਤਕ ਨਾ ਮਿਲੀ

ਹੋਵੇਗੀ।

1957 ਵਿਚ ਬੋਰਡ ਆਫ਼ ਸੈਕੰਡਰੀ ਐਜੂਕੇਸ਼ਨ ਨੇ ਪੰਜਾਬੀ ਨਾਲ ਵਧਦਾ ਪਿਆਰ ਵੇਖ ਕੇ ਬੜੀਆਂ ਅਗਾਂਹ ਵਧੂ ਤਬਦੀਲੀਆਂ ਕੀਤੀਆਂ। ਜਿਹਨਾਂ ਚੋਂ ਇਕ ਇਹ ਸੀ ਕਿ ਮਸ਼ਰਕੀ ਪੰਜਾਬ ਦੇ ਪੰਜਾਬੀ ਅਦਬ ਨਾਲ ਸਾਂਝ ਪੈਦਾ ਕਰਨ ਲਈ ਫ਼ਾਜ਼ਲ ਪੰਜਾਬੀ ਯਾ ਗਿਆਨੀ ਦੇ ਇਮਤਿਹਾਨ ਵਿਚ 30 ਨੰਬਰ ਗੁਰਮੁਖੀ ਲਿਪੀ ਦੀ ਲਿਖਾਈ ਪੜ੍ਹਾਈ ਦੇ ਲਾਜ਼ਮੀ ਰਖੇ। ਇਹਦੇ ਨਾਲ ਗੁਰੂ ਗੋਬਿੰਦ ਸਿੰਘ ਹੋਰਾਂ ਦੀ 'ਚੰਡੀ ਦੀ ਵਾਰ', ਗੁਰੂ ਨਾਨਕ ਜੀ ਦੇ ਸਲੋਕ, ਦਮੋਦਰ ਦੀ ਹੀਰ ਨਿਸਾਬ ਵਿਚ ਸ਼ਾਮਲ ਕਰ ਦਿਤੇ। ਪਰ ਯੂਨੀਵਰਸਟੀ ਨੇ ਏਲਾਨ ਕੀਤਾ ਕਿ ਉਹ ਛੇਤੀ ਈ ਇਸ ਵਿਚ ਹੋਰ ਤਬਦੀਲੀਆਂ ਕਰਨ ਵਾਲੀ ਏ। ਏਸ ਤੇ ਲੋਕਾਂ ਦੀ ਮੰਗ ਤੇ ਇਹ ਨਵਾਂ ਨਿਸਾਬ ਦੋ ਸਾਲ ਲਈ ਮੁਲਤਵੀ ਕਰ ਦਿਤਾ ਗਿਆ।

ਜਨਵਰੀ 1958 ਤੋਂ 'ਪੰਜ-ਦਰਿਆ' ਮਾਸਕ ਪੱਤਰ ਜਾਰੀ ਕੀਤਾ ਗਿਆ। ਜਿਸ ਦਾ ਮੁਖ ਨੇਮ ਇਹ ਸੀ ਕਿ ਦੋਹਾਂ ਪੰਜਾਬਾਂ ਵਿਚ ਅਦਬੀ ਸਾਂਝ ਪੈਦਾ ਕੀਤੀ ਜਾਏ ਤੇ ਦੋਹਾਂ ਪੰਜਾਬਾਂ ਦੇ ਅਦੀਬ ਤੇ ਸ਼ਾਇਰ ਸਿਆਸੀ ਤੇ ਮਜ਼ਹਬੀ ਜਜ਼ਬਿਆਂ ਤੇ ਖਿਆਲਾਂ ਤੋਂ ਅਲੱਗ ਰਹਿ ਕੇ, ਆਪਣੇ ਆਪਣੇ ਮੁਲਕ ਦੀ ਇੱਜ਼ਤ ਵਕਾਰ ਤੇ ਮੁਹੱਬਤ ਬਰਕਰਾਰ ਰਖਦਿਆਂ ਹੋਇਆਂ ਬੋਲੀ ਦੇ ਪਲੇਟ-ਫਾਰਮ ਤੇ ਕਠੇ ਰਹਿਣ। ਸੋ ਮੈਨੂੰ ਖੁਸ਼ੀ ਏ ਕਿ ਪੰਜ ਦਰਿਆ ਏਸ ਫਰਜ਼ ਤੇ ਗਰਜ਼ ਨੂੰ ਪੂਰੀ ਤਰ੍ਹਾਂ ਨਿਭਾਹ ਰਿਹਾ ਏ ਤੇ ਏਸ ਨੂੰ ਦੋਹਾਂ ਪਾਸਿਆਂ ਦਾ ਇਕੋ ਜਿਹਾ ਭਰਮ ਭਾ ਹਾਸਲ ਏ।

ਜਨਵਰੀ 1960 ਤੋਂ ਸੂਫੀ ਤਬੱਸਮ ਹੋਰਾਂ ਦੀ ਨਿਗਰਾਨੀ ਤੇ ਹਕੀਮ ਨਾਸਰ ਹੋਰਾਂ ਦੀ ਐਡੀਟਰੀ ਵਿਚ ਤੀਸਰਾ ਮਾਸਕ ਪੱਤਰ 'ਪੰਜਾਬੀ ਅਦਬ' ਜਾਰੀ ਏ ਤੇ ਹੁਣ ਪੰਜਾਬੀ ਅਦਬੀ ਐਕਾਡਮੀ ਦੇ ਪਰਧਾਨ ਡਾ: ਮੁਹੰਮਦ ਕਾਦਰ ਹੋਰੀਂ ਕੋਸ਼ਿਸ਼ ਕਰ ਰਹੇ ਹਨ ਕਿ ਅਦਬੀ ਪਧਰ ਤੇ ਪੰਜਾਬੀ ਦਾ ਇਕ ਸੇਹਮਾਹੀ ਰਸਾਲਾ ਐਕਾਡਮੀ ਵਲੋਂ ਜਾਰੀ ਕਰਨ, ਜਿਹੜਾ ਇਲਮੀ ਹੈਸੀਅਤ ਵਿਚ ਬੜਾ ਉਚਾ ਹੋਵੇ। ਰੱਬ ਉਹਨਾਂ ਦੀ ਆਸ ਪੂਰੀ ਤੇ ਕੋਸ਼ਿਸ਼ ਸਫਲ ਕਰੇ।

'ਪੰਜ ਦਰਿਆ' ਨੇ ਜਿਸ ਪਧਰ ਨੂੰ ਅਪਣਾਇਆ ਏ ਇਹਦਾ ਸਿਰਾ ਉਸ ਸਾਂਝ ਨਾਲ ਮਿਲਦਾ ਏ, ਜਿਹਦੀ ਝਲਕ ਪਾਕਿਸਤਾਨ ਆਉਣ ਵਾਲੇ ਹਿੰਦੂ ਸਿਖ ਸੱਜਣਾਂ ਨੂੰ ਏਥੇ ਖੁਲਕ ਪਿਆਰ ਦੇ ਫੁਟਦੇ ਸੋਮਿਆਂ ਚੋਂ ਮਿਲਦੀ ਏ ਤੇ ਜਿਦਾ ਇਕ ਅੰਗ ਅੰਜੁਮਨਿ ਤੁਹਫਜ਼ਿ ਮੁਕਾਮਾਤਿ ਮਕਦਮਾ ਦੀ ਹੋਂਦ ਏ। ਜੋ ਸਾਂਝੇ ਪੰਜਾਬ ਦੇ ਨਾਮਵਰ ਤੇ

ਨੇਕ ਤਬੀਅਤ ਬਜ਼ੁਰਗ ਮਲਕ ਦੀਨ ਮਿਹਰ (ਤਾਜਰ ਕੁਤਬ) ਦੇ ਸਪੁਤਰ ਮਲਕ ਮੁਹੰਮਦ ਆਰਫ ਤੇ ਲਾਹੌਰ ਕਾਰਪੋਰੇਸ਼ਨ ਦੇ ਸਾਬਕ ਸਦਰ ਚੌਧਰੀ ਕਲੀਮਉਲਦੀਨ ਤੇ ਉਹਨਾਂ ਦੇ ਸਾਥੀਆਂ ਦੀ ਹਿੰਮਤ ਦਾ ਸਿੱਟਾ ਏ, ਉਹਨੂੰ ਏਧਰ ਆਵਣ ਵਾਲੇ ਸਾਰੇ ਸਿੱਖ ਸੱਜਣਾਂ ਖਾਸ ਕਰ ਬੜਾ ਸਲਾਹਿਆ ਤੇ ਵਡਿਆਇਆ।

ਸਿੱਖ ਲੀਡਰ ਮਾਨਯੋਗ ਮਾਸਟਰ ਤਾਰਾ ਸਿੰਘ ਜੀ ਗੁਰਦਵਾਰਾ ਪੰਜਾ ਸਾਹਿਬ ਦੀ ਯਾਤਰਾ ਲਈ ਏਤਕਾਂ ਲਾਹੌਰ ਤਸ਼ਰੀਫ਼ ਲਿਆਏ। ਉਹ ਖਾਸ ਤੌਰ ਤੇ ਐਂਗਲੋ ਪੰਜਾਬੀ ਕਾਲਜ ਵਿਚ ਤਸ਼ਰੀਫ ਲਿਆਏ, ਜਿਥੇ ਉਹਨਾਂ ਦੇ ਇਜ਼ਾਜ਼ ਵਿਚ 17 ਅਪਰੈਲ 1960 ਨੂੰ ਪਾਰਟੀ ਦਿਤੀ ਗਈ। ਉਹਨਾਂ ਮੀਆਂ ਮੌਲਾ ਬਖਸ਼ ਕੁਸ਼ਤਾ ਦੀ ਆਖਰੀ ਤਾਲੀਫ਼ 'ਪੰਜਾਬੀ ਸ਼ਾਇਰਾਂ ਦਾ ਤਜ਼ਕਰਾ' ਦੀ ਚੱਠ ਕਰਦਿਆਂ ਹੋਇਆਂ ਕੁਸ਼ਤਾ ਹੋਰਾਂ ਬਾਰੇ ਆਪਣੇ ਬਜ਼ੁਰਗਾਨਾ ਤੇ ਪਿਆਰ ਭਰੇ ਸ਼ਬਦਾਂ ਤੋਂ ਨਵਾਜ਼ਿਆ। ਏਸ ਪਾਰਟੀ ਵਿਚ ਰਾਜਾ ਗਜ਼ਨਫਰ ਅਲੀ ਖਾਂ ਸਾਬਕ ਸਫੀਰ ਪਾਕਿਸਤਾਨ, ਮਿਸਟਰ ਖੁਰਸ਼ੀਦ ਐਡੀਟਰ 'ਸਿਵਲ ਮਿਲਟਰੀ ਗਜ਼ਟ', ਡਾਕਟਰ ਫਕੀਰ ਮੁਹੰਮਦ ਫਕੀਰ, ਅਬਦੁਲ ਮਜੀਦ ਭੱਟੀ, ਜੋਸ਼ਵਾ ਫਜ਼ਲਦੀਨ, ਮਿਸਟਰ ਤਾਜ ਉਲਦੀਨ ਇਨਸਾਰੀ, ਅਕਮਲ ਅਲੀਮੀ ਐਮ. ਏ. ਤੇ ਹੋਰ ਮਾਨਯੋਗ ਹਸਤੀਆਂ ਸ਼ਾਮਲ ਸਨ।

ਫੇਰ ਅਗਲੇ ਦਿਨ ਪੰਜਾਬੀ ਦੇ ਨਾਮਵਰ ਤੇ ਮੁਮਤਾਜ਼ ਸ਼ਾਇਰ, ਪੰਜਾਬ ਦੇ ਮਾਨਯੋਗ ਲੀਡਰ ਤੇ ਮੇਰੇ ਪਿਤਾ ਸਮਾਨ ਬਜ਼ੁਰਗ ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ ਮੈਂਬਰ ਪਾਰਲੀਮੈਂਟ ਦੇ ਇਜ਼ਾਜ਼ ਵਿਚ ਐਂਗਲੋ ਪੰਜਾਬੀ ਕਾਲਜ ਵਿਚ ਟੀ ਪਾਰਟੀ ਹੋਈ। ਜਿਸ ਵਿਚ ਪਾਕਿਸਤਾਨ ਦੇ ਚੋਣਵੇਂ ਅਦੀਬਾਂ ਸ਼ਾਇਰਾਂ ਦੇ ਸਵਾ ਗਿਆਨੀ ਹੋਰਾਂ ਦੇ ਪਰਮ ਮਿੱਤ੍ਰ ਸਰਦਾਰ ਦਰਸ਼ਨ ਸਿੰਘ ਅਵਾਰਾ ਹੋਰਾਂ ਆਪਣੀਆਂ ਰਸ ਭਰੀਆਂ ਨਜ਼ਮਾਂ ਨਾਲ ਪਾਰਟੀ ਨੂੰ ਹੋਰ ਸਵਾਦੀ ਤੇ ਰਸ ਭਿੰਨੀ ਬਣਾਇਆ।

ਫੇਰ ਜਦ ਗੁਰੂ ਅਰਜਨ ਦੇਵ ਜੀ ਦੀ ਬਰਸੀ ਤੇ ਸਿੱਖ ਸੱਜਣ ਲਾਹੌਰ ਆਏ, ਐਂਗਲੋ ਪੰਜਾਬੀ ਕਾਲਜ ਵਿਚ, ਪਰੋਫੈਸਰ ਹਰਨਾਮ ਸਿੰਘ ਸ਼ਾਨ ਐਮ. ਏ., ਗਿਆਨੀ ਤਰਲੋਕ ਸਿੰਘ ਜੀ, ਪਰੋਫੈਸਰ ਬਲਦੇਵ ਸਿੰਘ ਐਮ. ਏ., ਸ: ਬਲਵੰਤ ਸਿੰਘ ਅਸਿਸਟੈਂਟ ਸਕੱਤ੍ਰ ਗੁ: ਸੈਕਸ਼ਨ ਸ਼੍ਰੋਮਣੀ ਪ੍ਰਬੰਧਕ ਕਮੇਟੀ, ਸ: ਬਲਰਾਜ ਸਿੰਘ ਐਮ. ਏ., ਪਰੋਫੈਸਰ ਕਿਰਪਾਲ ਸਿੰਘ ਐਮ. ਏ. ਹਿਸਟੋਰੀਅਨ, ਪਰੋਫੈਸਰ ਗੁਰਦਿਤ ਸਿੰਘ ਜੀ ਪਰੇਮੀ ਤੇ ਕੁਝ ਹੋਰ ਮਾਨਯੋਗ ਸੱਜਣਾਂ ਦੇ ਇਜ਼ਾਜ਼ ਵਿਚ ਸ਼ਾਮ ਦੇ ਖਾਣੇ ਦੀ ਦਾਅਵਤ ਹੋਈ। ਜਿਥੇ ਲਹਿੰਦੇ ਚੜ੍ਹਦੇ ਪੰਜਾਬ ਦੇ ਇਲਮ ਦੋਸਤ ਜਮ੍ਹਾਂ ਸਨ ਤੇ ਇਹ ਸਾਰੀਆਂ ਤਕਰੀਬਾਂ ਯਾ ਇਸ ਤਰ੍ਹਾਂ ਦੀਆਂ ਹੋਰ ਤਕਰੀਬਾਂ, ਜਿਵੇਂ ਦਸੰਬਰ 1959 ਵਿਚ ਪੰਜਾਬ ਦੇ ਨਾਮਵਰ

ਅਦੀਬ ਪਰਮ ਮਿਤ੍ਰ ਕਰਨਲ ਨਰਿੰਦਰਪਾਲ ਸਿੰਘ ਜੀ ਮਿਲਟਰੀ ਅਟੈਚੀ ਹਕੂਮਤ ਹਿੰਦ ਤੇ ਇਹਨਾਂ ਦੀ ਮਾਨ ਯੋਗ ਪਤਨੀ ਕਾਵਿਤਰੀ ਪਰਭਜੋਤ ਕੌਰ ਜੀ ਕਾਬਲ ਤੋਂ ਭਾਰਤ ਜਾਂਦੇ ਜਦ ਲਾਹੌਰ ਠਹਿਰੇ, ਐਂਗਲੋ ਪੰਜਾਬੀ ਕਾਲਜ ਵਿਚ ਇਹਨਾਂ ਦੇ ਇਜ਼ਾਜ਼ ਵਿਚ ਪਾਰਟੀ ਹੋਈ, ਜਿਸ ਵਿਚ ਸਿਵਲ ਮਿਲਟਰੀ ਗਜ਼ਟ ਦੇ ਐਡੀਟਰ ਮਿਸਟਰ ਖੁਰਸ਼ੀਦ ਯੂਨੀਵ-ਰਸਟੀ ਜਰਨਲ ਇਜ਼ਮ ਡੀਪਾਰਟਮੈਂਟ ਦੇ ਹੈਡ ਡਾਕਟਰ ਅਬਦੂਲ ਸਲੀਮ ਖੁਰਸ਼ੀਦ, ਖਾਨਾ ਫਰੰਗੇ ਈਰਾਨ ਦੇ ਹੈਡ ਸੂਫੀ ਤਬਸਮ ਐਮ. ਏ., ਮੁਹਤਰਮਾ ਨਜ਼ਰ ਫਾਤਮਾ ਬੀ. ਏ. ਬੀ. ਟੀ., ਅਬਦੁਲ ਮਜੀਦ ਭੱਟੀ, ਜੋਸ਼ੂਆ ਫਜ਼ਲਦੀਨ, ਨਿਸਾਰ ਮਨਜ਼ੂਰ ਅਨਵਰ ਕੁਰੈਸ਼ੀ ਤੇ ਹੋਰ ਨਾਮਵਰ ਅਦੀਬ ਤੇ ਸ਼ਾਇਰ ਮੌਜੂਦ ਸਨ।

ਯਾ ਪੰਜਾਬ ਲਿਟਰੇਰੀ ਲੀਗ ਵਲੋਂ ਹੋਈ ਸਾਂਝੀ ਰਾਈਟਰਜ਼ ਕਾਨਫਰੰਸ ਵੇਲੇ ਸੁਆਗਤ ਤੇ ਪਾਰਟੀਆਂ ਦੇ ਨਜ਼ਾਰੇ, ਸਭ ਉਸ ਸਾਂਝ ਪਿਆਰ ਦੀਆਂ ਝਲਕੀਆਂ ਸਨ ਜਿਹਦੀ ਤ੍ਰਿਸ਼ਨਾ ਤੇ ਆਸ ਹਰ ਦਿਲ ਨੂੰ ਹੋਣੀ ਚਾਹੀਦੀ ਹੈ।

ਪਾਕਸਤਾਨ ਸਰਕਾਰ ਏਥੋਂ ਦੀਆਂ ਰਿਜਨਲ ਜ਼ੁਬਾਨਾਂ ਦੀ ਹੋਂਦ ਤੇ ਤਾਲੀਮੀ ਤਰੱਕੀ ਦੀ ਹਾਮੀਕਾਰ ਤੇ ਮਦਦਗਾਰ ਏ, ਤੇ ਇਹੋ ਵਜ੍ਹਾ ਏ ਕਿ ਪੰਜਾਬੀ ਬੋਲੀ ਸਿੰਧ ਦੀਆਂ ਹੱਦਾਂ ਤੋਂ ਲੈ ਕੇ ਕਾਬਲ ਦੀਆਂ ਕੰਧਾਂ ਤਕ ਫੁਲ ਫਲ ਰਹੀ ਏ। ਪਾਕਸਤਾਨ ਬਣਨ ਤੋਂ ਪਹਿਲਾਂ ਜਿਹੜੇ ਹਿੰਦੂ ਸਿਖ ਸੱਜਣ ਪੰਜਾਬੀ ਲਿਖਦੇ ਸਨ ਉਸ ਵਿਚ ਹਿੰਦੀ ਤੇ ਮੁਸਲਮਾਨਾਂ ਦੀ ਪੰਜਾਬੀ ਵਿਚ ਅਰਬੀ ਫਾਰਸੀ ਦਾ ਰਲਾ ਢੇਰ ਹੁੰਦਾ ਸੀ। ਪਰ ਖੁਸ਼ੀ ਦੀ ਗਲ ਏ ਏਸ ਵੰਡ ਦੇ ਬਾਅਦ ਪਾਕਸਤਾਨ ਵਿਚ ਜਿਹੜੀ ਪੰਜਾਬੀ ਲਿਖੀ ਤੇ ਬੋਲੀ ਜਾਂਦੀ ਏ ਉਹ ਠੇਠ ਨਿਰੋਲ ਤੇ ਨਿਰਮਲ ਪੰਜਾਬੀ ਏ ਤੇ ਏਸ ਬਾਤ ਦੀ ਦਲੀਲ ਵਿਚ ਅਜ ਕਲ ਦੇ ਅਦੀਬਾਂ ਤੇ ਸ਼ਾਇਰਾਂ ਦਾ ਕਲਾਮ ਯਾ ਲੇਖ ਖੁਸ਼ੀ ਤੇ ਮਾਣ ਨਾਲ ਪੇਸ਼ ਕੀਤੇ ਜਾ ਸਕਦੇ ਹਨ।

ਪਾਕਸਤਾਨ ਸਰਕਾਰ ਵਲੋਂ ਪੰਜਾਬੀ ਬੋਲੀ ਨੂੰ ਉਹੋ ਪਿਆਰ ਤੇ ਮਾਣ ਹਾਸਲ ਏ ਜੋ ਏਥੋਂ ਦੀਆਂ ਹੋਰ ਜ਼ੁਬਾਨਾਂ ਨੂੰ ਹਾਸਲ ਏ। ਰੇਡੀਉ ਪਾਕਸਤਾਨ, ਪੰਜਾਬੀ ਵਿਚ ਬੜੇ ਸੋਹਣੇ ਇਲਮੀ ਅਦਬੀ ਲੇਖ, ਡਰਾਮੇ, ਫੀਚਰ ਤੇ ਰਸ ਭਿੰਨੇ ਗੀਤ ਪੇਸ਼ ਕਰ ਰਿਹਾ ਏ। ਰੇਡੀਉ ਦੇ ਮਿਰਜ਼ਾ ਸੁਲਤਾਨ ਉਰਫ ਚੌਧਰੀ ਨਜ਼ਾਮਦੀਨ ਦੀ ਚੁਟਕਲੇ ਮਟਖਾਰੇ ਵਾਲੀ ਬੋਲੀ ਦੀ ਧੁੰਮ ਦੂਰ ਦੂਰ ਤਕ ਏ। ਪਾਕਸਤਾਨ ਵਿਚ ਪੰਜਾਬੀ ਨਾਲ ਪਿਆਰ ਦਿਨੋ ਦਿਨ ਵਧ ਰਿਹਾ ਏ। ਬੜੇ ਬੜੇ ਇਲਮ ਵਾਲੇ ਉਰਦੂ ਦਾਨ ਆਪਣੀ ਮਾਤ ਬੋਲੀ ਵਲ ਬੜੇ ਸ਼ੌਕ ਪਿਆਰ ਨਾਲ ਹੱਥ ਵਧਾ ਰਹੇ ਹਨ। ਡਾ: ਫਕੀਰ ਮੁਹੰਮਦ ਫਕੀਰ ਤੇ ਅਬਦਲ ਮਜੀਦ ਭੱਟੀ ਤੇ ਹੋਰ ਪੰਜਾਬੀ ਰਤਨ, ਇਹਨਾਂ ਤੋਂ ਸਵਾ ਸਜਾਦ ਹੈਦਰ ਐਮ. ਏ.,

ਰਸ਼ੀਦਾ ਸਲੀਮ ਐਮ. ਏ. ਬੀ. ਟੀ., ਨਜ਼ਰ ਫ਼ਾਤਮਾ ਬੀ. ਏ. ਬੀ. ਟੀ. ਸ਼ਫਕਤ ਤਨਵੀਰ ਮਿਰਜ਼ਾ ਐਮ. ਏ., ਅਫਜ਼ਲ ਪਰਵੇਜ਼, ਮਨੂ ਭਾਈ, ਬਾਕੀ ਸਦੱਕੀ, ਸੂਫੀ ਤਬਸਮ, ਅਕਮਲ ਅਲੀਮੀ, ਚੌਧਰੀ ਮੁਹੰਮਦ ਅਕਬਰ ਖਾਨ, ਸਲੀਮ ਕਾਦਰ, ਜ਼ਫਰ ਇਕਬਾਲ, ਪਰੋਫੈਸਰ ਸਫਦਰ ਮੁਹੰਮਦ, ਸ਼ਰੀਫ ਕੁੰਜਾਈ ਐਮ. ਏ. ਹਕੀਮ ਨਾਸਰ, ਉਸਤਾਦ ਦਾਮਨ, ਅਜ਼ੀਮ ਭੱਟੀ, ਮੁਹੰਮਦ ਅਸਲਮ ਐਮ. ਏ., ਖਲੀਲ ਆਤਸ਼, ਖਾਨਾ ਬਜ਼ਾਮੀ ਐਮ. ਏ., ਡਾਕਟਰ ਮਿਹਰ. ਅਬਦੁਲ ਹਕ ਐਮ. ਏ. ਸੁਲਤਾਨ ਖੋਸਟ, ਸ਼ੇਖ ਇਕਬਾਲ, ਕੁਰੈਸ਼ੀ ਐਮ. ਏ. ਤੇ ਹੋਰ ਨਵੇਂ ਪੁਗਿਰਦੇ ਬੇਸ਼ੁਮਾਰ ਅਦੀਬ ਤੇ ਸ਼ਾਇਰ ਸ਼ਾਮਲ ਹਨ।

ਇਹਦੇ ਸਿਵਾ ਪੰਜਾਬੀ ਵਿਚ ਸੁਹਣੇ ਮੂੰਹ-ਮਥੇ ਵਾਲੀਆਂ, ਬਣੀਆਂ ਸਵਾਰੀਆਂ ਕਿਤਾਬਾਂ ਛਾਪਣ ਵਲ ਤਵੱਜ਼ਾ ਸ਼ੁਰੂ ਹੋ ਚੁਕੀ ਏ ਤੇ ਏਸ ਵੇਲੇ ਤਕ ਉਰਦੂ ਅੱਖਰਾਂ ਵਿਚ ਪੰਜਾਬੀ ਦੀਆਂ ਕਈ ਕਿਤਾਬਾਂ ਸੁਹਣੇ ਰੰਗ ਰੂਪ ਨਾਲ ਛੱਪ ਚੁਕੀਆਂ ਹਨ।

ਜਿਵੇਂ:ਦਿਲ ਦਰਿਆ, ਅਦਬੀ ਅਫਸਾਨੇ, ਹਵਾ ਦੇ ਹਉਕੇ, ਮਹਿਕਦੇ ਫੁੱਲ, ਠੇਡਾ, ਇਕ ਤਾਰਾ, ਹੀਰ ਵਾਰਸ਼ ਸ਼ਾਹ, ਬੁਲ੍ਹੇ ਸ਼ਾਹ ਦਾ ਪੂਰਾ ਕਲਾਮ, ਸ਼ਲੋਕ ਫ਼ਰੀਦ, ਕਾਫ਼ੀਆਂ ਸ਼ਾਹ ਹੁਸੈਨ, ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਨਵੀਂ ਰੁੱਤ, ਤਰਿੰਜਣ, ਸਜਰੇ ਫੁਲ ਸਾਵੇ ਪੱਤਰ, ਆਦਿ ਦੇ ਹੋਰ ਕਈ ਛਪ ਰਹੀਆਂ ਹਨ।

ਮੈਂ ਆਪਣੇ ਬਿਆਨ ਨੂੰ ਖਤਮ ਕਰਨ ਤੋਂ ਪਹਿਲਾਂ ਪਾਕਿਸਤਾਨ ਵਿਚ ਪੰਜਾਬੀ ਦੇ ਰੌਸ਼ਨ ਭਵਿਖ ਬਾਰੇ ਤੁਹਾਨੂੰ ਇਕ ਬਹੁਤ ਵੱਡੀ ਖੁਸ਼ਖਬਰੀ ਸੁਣਾਉਣੀ ਚਾਹੁੰਦਾ ਹਾਂ ਕਿ ਸਾਡੀ ਪਾਕਸਤਾਨੀ ਸਰਕਾਰ ਦੇ ਤਾਲੀਮੀ ਕਮਿਸ਼ਨ ਨੇ ਏਥੋਂ ਦੇ ਨਵੇਂ ਤਾਲੀਮੀ ਮਨਸੂਬੇ ਵਿਚ,ਜਿਹੜਾ ਅਗਲੇ ਸਾਲ ਏਥੇ ਲਾਗੂ ਹੋ ਰਿਹਾ ਏ,ਫੈਸਲਾ ਕੀਤਾ ਏ ਕਿ ਪੰਜਾਬ ਦੇ ਸਾਰੇ ਸਕੂਲਾਂ ਤੇ ਕਾਲਜਾਂ ਵਿਚ ਛੇਵੀਂ ਜਮਾਤ ਤੋਂ ਲੈ ਕੇ ਬੀ. ਏ. ਤਕ ਹਰ ਜਮਾਤ ਵਿਚ ਪੰਜਾਬੀ ਪੜ੍ਹਾਈ ਜਾਏਗੀ ਤੇ ਹਰ ਤਾਲਬ ਇਲਮ ਕੁੜੀ ਜਾਂ ਮੁੰਡੇ ਨੂੰ ਹੱਕ ਹੋਵੇਗਾ ਕਿ ਉਹ ਛੇਵੀਂ ਤੋਂ ਲੈ ਕੇ ਬੀ. ਏ. ਤਕ ਆਪਣੀ ਬੁਨਿਆਦੀ ਤਾਲੀਮ ਉਰਦੂ ਵਿਚ ਹਾਸਲ ਕਰੇ ਜਾਂ ਪੰਜਾਬੀ ਵਿਚ।

ਛੇਕੜ ਤੇ ਮੈਂ ਇਕ ਹੋਰ ਅੰਜਮਨ ਬਾਰੇ ਦਸਣਾ ਚਾਹਨਾਂ, ਜੋ ਪਾਕਸਤਾਨ ਵਿਚ ਵਧਦੀਆਂ ਅਦਬੀ ਸਰਗਰਮੀਆਂ ਨੂੰ ਹੋਰ ਕਾਮਯਾਬ ਬਨਾਣ ਲਈ ਬਣੀ ਏ, ਉਹਦਾ ਨਾਮ 'ਸੈਂਟਰਲ ਪੰਜਾਬੀ ਸਰਕਲ' ਏ, ਇਹਦੇ ਪਰਧਾਨ ਅਬਦੁਲ ਮਜੀਦ ਭੱਟੀ, ਉਪ ਪਰਧਾਨ ਡਾ: ਫ਼ਕੀਰ ਮੁਹੰਮਦ ਫ਼ਕੀਰ ਤੇ ਜਨਰਲ ਸਕੱਤਰ ਇਹ ਸੇਵਕ ਅਫ਼ਜ਼ਲ ਏ।

ਡਾ: ਬਨਾਰਸੀ ਦਾਸ ਹੁਰਾਂ ਦੀ ਪੰਜਾਬੀ ਡਿਕਸ਼ਨਰੀ ਨੂੰ ਨਵੇਂ ਸਿਰੋਂ ਸੋਧ ਕੇ ਛਪਵਾਉਣ ਦਾ ਪ੍ਰਬੰਧ ਸਾਡੀ ਪੰਜਾਬ ਯੂਨੀਵਰਸਟੀ ਕਰ ਰਹੀ ਏ। ਯੂਨੀਵਰਸਟੀ ਨੇ

ਇਹਦੇ ਲਈ ਇਕ ਕਮੇਟੀ ਬਣਾ ਦਿਤੀ ਏ, ਜਿਹੜੀ ਇਸ ਕੰਮ ਨੂੰ ਛੇਤੀ ਤੋੜ ਚਾੜ੍ਹਣ ਦੀ ਕੋਸ਼ਸ਼ ਕਰੇਗੀ। ਉਂਜ ਮੈਂ ਲੋੜੀਂਦੀ ਪੰਜਾਬੀ ਡਿਕਸ਼ਨਰੀ ਲਿਖ ਰਿਹਾ ਵਾਂ। ਜਿਹੜੀ ਰੱਬ ਚਾਹੇ ਦੋ ਮਹੀਨੇ ਤਕ ਬਜ਼ਾਰ ਵਿਚ ਆ ਜਾਵੇਗੀ।

ਹੁਣ ਦਸਤੂਰ ਬਮੂਜਬ ਮੈਨੂੰ ਵੀ ਇਹ ਕਹਿਣਾ ਚਾਹੀਦਾ ਏ, ਕਿ ਮੈਂ ਤੁਹਾਡਾ ਬੜਾ ਕੀਮਤੀ ਵਕਤ ਜ਼ਾਇਆ ਕੀਤਾ ਏ, ਤੇ ਤੁਹਾਡਾ ਮਸ਼ਕੂਰ ਹਾਂ ਕਿ ਤੁਸਾਂ ਮੇਰੀਆਂ ਗੱਲਾਂ ਧਿਆਨ ਨ੍ਹਾਲ ਸੁਣੀਆਂ ਨੇ, ਪਰ ਨਹੀਂ, ਮੈਂ ਇਹ ਨਹੀਂ ਕਹਿੰਦਾ, ਏਸ ਲਈ ਕਿ ਮੈਂ ਸਮਝਨਾਂ ਕਿ ਮੈਂ ਕੰਮ ਦੀਆਂ ਗੱਲਾਂ ਕੀਤੀਆਂ ਹਨ ਤੇ ਇਹ ਮੈਨੂੰ ਕਰਨੀਆਂ ਚਾਹੀ-ਦੀਆਂ ਸਨ, ਸੋ ਮੈਂ ਆਪਣੀਆਂ ਕਰ ਲਈਆਂ ਹਨ ਤੇ ਤੁਹਾਡੀਆਂ ਸੁਣਾਂਗਾ।

